# ਗੁੱਲੀ-ਡੰਡਾ

## ਪ੍ਰੇਮਚੰਦ



# ਗੁੱਲੀ-ਡੰਡਾ



1.

**ਸਾਡੇ** ਅੰਗਰੇਜ਼ ਦੋਸਤ ਮੰਨਣ ਜਾਂ ਨਾ ਮੰਨਣ ਪਰ ਮੈਂ ਤਾਂ ਇਹੀ ਕਹਿੰਦਾ ਹਾਂ ਕਿ ਗੁੱਲੀ-ਡੰਡਾ ਸਾਰੀਆਂ ਖੇਡਾਂ ਦਾ ਬਾਦਸ਼ਾਹ ਹੈ। ਹੁਣ ਵੀ ਜਦੋਂ ਮੁੰਡਿਆਂ ਨੂੰ ਗੁੱਲੀ-ਡੰਡਾ ਖੇਡਦੇ ਵੇਖਦਾ ਹਾਂ, ਤਾਂ ਮਨ ਲੋਟ-ਪੋਟ ਹੋ ਜਾਂਦਾ ਕਿ ਉਹਨਾਂ ਨਾਲ਼ ਜਾ ਕੇ ਖੇਡਾਂ। ਨਾ ਲਾਅਨ ਦੀ ਲੋੜ, ਨਾ ਕੋਰਟ ਦੀ, ਨਾ ਨੈੱਟ ਦੀ, ਨਾ ਬੱਲੇ ਦੀ। ਮਜ਼ੇ ਨਾਲ਼ ਕਿਸੇ ਰੁੱਖ ਦੀ ਟਾਹਣੀ ਵੱਢੀ, ਗੁੱਲੀ ਬਣਾਈ, ਦੋ ਬੰਦੇ ਵੀ ਆ ਗਏ; ਤੇ ਹੋ ਗਈ ਖੇਡ ਸ਼ੁਰੂ । ਵਲੈਤੀ ਖੇਡਾਂ ਦਾ ਸਭ ਤੋਂ ਵੱਡਾ ਨੁਕਸ ਇਹ ਹੈ ਕਿ ਇਹਨਾਂ ਦਾ ਸਮਾਨ ਬਹੁਤ ਮਹਿੰਗਾ ਹੁੰਦਾ ਹੈ। ਜਦੋਂ ਤੱਕ ਘੱਟੋ-ਘੱਟ ਸੌ ਰੁਪਇਆ ਨਾ ਖਰਚੋ ਤੁਸੀਂ ਖਿਡਾਰੀਆਂ 'ਚ ਸ਼ਾਮਲ ਨਹੀਂ ਹੋ ਸਕਦੇ। ਇਹ ਗੁੱਲੀ-ਡੰਡਾ ਹੈ ਕਿ ਨਾ ਹਿੰਗ ਲੱਗੇ ਨਾ ਫਟਕੜੀ ਰੰਗ ਚੋਖਾ ਆਵੇ; ਪਰ ਅਸੀਂ ਵਲੈਤੀ ਚੀਜ਼ਾਂ ਮਗਰ ਐਵੇਂ ਸ਼ੁਦਾਈ ਹੋਏ ਹਾਂ ਜਿਵੇਂ ਬਾਕੀ ਸਾਰੀਆਂ ਚੀਜ਼ਾਂ 'ਚੋਂ ਰੁਚੀ ਖ਼ਤਮ ਹੋ ਗਈ ਹੋਵੇ। ਸਾਡੇ ਸਕੂਲਾਂ ਵਿੱਚ ਹਰ ਮੁੰਡੇ ਤੋਂ ਤਿੰਨ-ਚਾਰ ਰੁਪਏ ਸਲਾਨਾ ਖੇਡਣ ਦੀ ਫ਼ੀਸ ਲਈ ਜਾਂਦੀ ਹੈ। ਕਿਸੇ ਨੂੰ ਇਹ ਨਹੀਂ ਸੁੱਝਦਾ ਕਿ ਹਿੰਦੋਸਤਾਨੀ ਖੇਡਾਂ ਖਿਡਾਈਏ; ਜੋ ਬਿਨਾਂ ਕਿਸੇ ਮੁੱਲ-ਕੌਡੀ ਤੋਂ ਖਿਡਾਈਆਂ ਜਾਂਦੀਆਂ ਹਨ। ਵਲੈਤੀ ਖੇਡਾਂ ਉਹਨਾਂ ਲਈ ਨੇ ਜਿਹਨਾਂ ਕੋਲ਼ ਧਨ ਹੈ। ਗ਼ਰੀਬ ਮੁੰਡਿਆਂ ਨੂੰ ਇਹ ਚਸਕਾ ਕਿਉਂ ਲਾਉਂਦੇ ਹੋ। ਠੀਕ ਹੈ, ਗੁੱਲੀ ਨਾਲ਼ ਅੱਖ ਫੁੱਟਣ ਦਾ ਡਰ ਰਹਿੰਦਾ ਹੈ। ਤਾਂ ਕੀ ਕ੍ਰਿਕਟ ਨਾਲ਼ ਸਿਰ ਭੰਨੇ ਜਾਣ ਦਾ,

ਵੱਖੀ 'ਚ ਵੱਜਣ ਦਾ, ਲੱਤ ਟੁੱਟਣ ਦਾ ਡਰ ਨਹੀਂ ਰਹਿੰਦਾ ? ਜੇਕਰ ਮੇਰੇ ਮੱਥੇ 'ਚ ਅੱਜ ਵੀ ਗੁੱਲੀ ਦਾ ਦਾਗ ਬਣਿਆ ਹੋਇਆ, ਤਾਂ ਮੇਰੇ ਕਈ ਮਿੱਤਰ ਅਜਿਹੇ ਵੀ ਹਨ ਜਿਨ੍ਹਾਂ ਦਾ ਬੱਲਾ ਖੂੰਡੀ ਬਣ ਗਿਆ। ਚੱਲੋ, ਆਪਣਾ-ਆਪਣਾ ਸ਼ੌਂਕ ਹੈ। ਮੈਨੂੰ ਤਾਂ ਸਾਰੀਆਂ ਖੇਡਾਂ 'ਚੋਂ ਗੁੱਲੀ-ਡੰਡਾ ਹੀ ਵਧੀਆ ਲੱਗਦਾ ਹੈ ਅਤੇ ਬਚਪਨ ਦੀਆਂ ਮਿੱਠੀਆਂ ਯਾਦਾਂ 'ਚੋਂ ਗੁੱਲੀ ਹੀ ਸਭ ਤੋਂ ਮਿੱਠੀ ਲੱਗਦੀ ਹੈ। ਉਹ ਸਵੇਰੇ-ਸਵੇਰੇ ਘਰੋਂ ਨਿੱਕਲ ਜਾਣਾ, ਰੁੱਖਾਂ 'ਤੇ ਚੜ੍ਹ ਕੇ ਟਾਹਣੀਆਂ ਵੱਢਣਾ ਤੇ ਗੁੱਲੀ-ਡੰਡੇ ਬਣਾਉਣਾ, ਉਹ ਜੋਸ਼, ਉਹ ਲਗਨ, ਉਹ ਖਿਡਾਰੀਆਂ ਦੇ ਮਜ਼ਮੇ, ਉਹ ਵਾਰੀ ਲੈਣੀ ਤੇ ਵਾਰੀ ਦੇਣੀ; ਉਹ ਲੜਾਈ-ਝਗੜੇ, ਉਹ ਸਰਲ ਸੁਭਾਅ, ਜਿਸ ਵਿੱਚ ਛੂਤ-ਅਛੂਤ, ਅਮੀਰ-ਗ਼ਰੀਬ ਦਾ ਕੋਈ ਫ਼ਰਕ ਨਹੀਂ ਰਹਿੰਦਾ ਸੀ, ਜਿਸ ਵਿੱਚ ਅਮੀਰਾਂ ਦੇ ਚੋਂਚਲਿਆਂ ਦੀ, ਦਿਖਾਵੇਬਾਜ਼ੀ ਦੀ ਅਤੇ ਹੰਕਾਰ ਦੀ ਗੁੰਜਾਇਸ਼ ਹੀ ਨਹੀਂ ਸੀ, ਇਹ ਉਦੋਂ ਹੀ ਭੁੱਲਦਾ... ਜਦ ਘਰ ਵਾਲ਼ੇ ਗੁੱਸੇ ਹੋ ਰਹੇ ਹਨ, ਪਿਤਾ ਜੀ ਮੰਜੇ 'ਤੇ ਬੈਠੇ ਤੇਜ਼ੀ ਨਾਲ਼ ਰੋਟੀਆਂ 'ਤੇ ਆਪਣਾ ਗੁੱਸਾ ਕੱਢ ਰਹੇ ਹਨ, ਮਾਂ ਦੀ ਦੌੜ ਸਿਰਫ਼ ਬੂਹੇ ਤੱਕ ਹੈ, ਪਰ ਉਹਨਾਂ ਦੇ ਵਿਚਾਰਾਂ 'ਚ ਮੇਰਾ ਹਨੇਰਾ ਭਵਿੱਖ ਟੁੱਟੀ ਹੋਈ ਕਿਸ਼ਤੀ ਵਾਂਗ ਡਿੱਕ-ਡੋਲੇ ਖਾ ਰਿਹਾ ਹੈ, ਅਤੇ ਮੈਂ ਹਾਂ ਕਿ ਵਾਰੀ ਲੈਣ 'ਚ ਮਸਤ ਹਾਂ, ਨਾ ਨਹਾਉਣ ਦਾ ਧਿਆਨ ਹੈ, ਨਾ ਖਾਣ ਦਾ। ਗੁੱਲੀ ਹੈ ਤਾਂ ਛੋਟੀ ਜਿਹੀ; ਪਰ ਉਸ 'ਚ ਸੰਸਾਰ ਭਰ ਦੀਆਂ ਮਿਠਾਈਆਂ ਦੀ ਮਿਠਾਸ ਅਤੇ ਤਮਾਸ਼ਿਆਂ ਦਾ ਅਨੰਦ ਭਰਿਆ ਹੋਇਆ ਹੈ।





ਮੇਰੇ ਬੇਲੀਆਂ 'ਚ ਇੱਕ ਮੁੰਡੇ ਦਾ ਨਾਮ ਗਯਾ ਸੀ। ਮੇਰੇ ਤੋਂ ਦੋ-ਤਿੰਨ ਸਾਲ ਵੱਡਾ ਹੋਵੇਗਾ। ਪਤਲਾ, ਲੰਮਾ, ਬਾਂਦਰਾਂ ਜਿਹੀਆਂ ਲੰਮੀਆਂ-ਲੰਮੀਆਂ, ਪਤਲੀਆਂ-ਪਤਲੀਆਂ ਉਂਗਲ਼ਾਂ, ਬਾਂਦਰਾਂ ਜਿਹੀ ਫ਼ੁਰਤੀ, ਉਹੀ ਚਿੜਚੜਾਪਣ। ਗੁੱਲੀ ਕੇਹੀ ਵੀ ਹੋਵੇ, ਉਸ 'ਤੇ ਇਸ ਤਰ੍ਹਾਂ ਝਪਟਦਾ ਜਿਵੇਂ ਛਿਪਕਲੀ ਕੀੜਿਆਂ 'ਤੇ ਝਪਟਦੀ ਹੈ। ਪਤਾ ਨਹੀਂ ਉਸਦੇ ਮਾਂ-ਪਿਉ ਸਨ ਜਾਂ ਨਹੀਂ, ਕਿੱਥੇ ਰਹਿੰਦਾ ਸੀ, ਕੀ ਖਾਂਦਾ ਸੀ; ਪਰ ਸੀ ਸਾਡੇ ਗੁੱਲੀ-ਕਲੱਬ ਦਾ ਚੈਂਪੀਅਨ। ਜਿੱਧਰ ਉਹ ਹੋ ਜਾਂਦਾ, ਉਹ ਦੀ ਜਿੱਤ ਪੱਕੀ ਹੋ ਜਾਂਦੀ! ਅਸੀਂ ਸਾਰੇ ਉਸਨੂੰ ਦੂਰੋਂ ਆਉਂਦਾ ਦੇਖ, ਭੱਜ ਕੇ ਉਸਦਾ ਸਵਾਗਤ ਕਰਦੇ ਤੇ ਆਪਣਾ ਜੋੜੀਦਾਰ ਬਣਾ ਲੈਂਦੇ।

ਇੱਕ ਦਿਨ ਮੈਂ ਅਤੇ ਗਯਾ ਦੋਵੇਂ ਹੀ ਖੇਡ ਰਹੇ ਸੀ। ਗਯਾ ਵਾਰੀ ਲੈ ਰਿਹਾ ਸੀ ਅਤੇ ਮੈਂ ਵਾਰੀ ਦੇ ਰਿਹਾ ਸੀ; ਪਰ ਕੁੱਝ ਅਜੀਬ ਗੱਲ਼ ਹੈ ਕਿ ਵਾਰੀ ਲੈਣ 'ਚ ਤਾਂ ਅਸੀਂ ਦਿਨ ਭਰ ਮਸਤ ਰਹਿ ਸਕਦੇ ਹਾਂ, ਪਰ ਵਾਰੀ ਦੇਣਾ ਇੱਕ ਮਿੰਟ ਵੀ ਚੁੱਭਦਾ ਹੈ। ਮੈਂ ਪਿੱਛਾ ਛੜਾਉਣ ਲਈ ਸਾਰੀਆਂ ਚਾਲਾਂ ਚੱਲੀਆਂ, ਜੋ ਅਜਿਹੇ ਮੌਕੇ 'ਤੇ ਜਿਹੜੀਆਂ ਕਾਇਦੇ ਮੁਤਾਬਿਕ ਨਾ ਹੋਣ 'ਤੇ ਵੀ ਖਿਮਾਯੋਗ ਹਨ, ਪਰ ਗਯਾ ਆਪਣੀ ਵਾਰੀ ਲਏ ਬਿਨਾਂ ਮੇਰਾ ਖਹਿੜਾ ਨਹੀਂ ਛੱਡਦਾ ਸੀ।



ਬੇਨਤੀਆਂ-ਮਿੰਨਤਾਂ ਦਾ ਕੋਈ ਅਸਰ ਨਾ ਹੋਇਆ। ਮੈਂ ਘਰ ਨੂੰ ਭੱਜਿਆ।

ਗਯਾ ਨੇ ਭੱਜ ਕੇ ਮੈਨੂੰ ਫੜ ਲਿਆ ਅਤੇ ਡੰਡਾ ਕੱਢ ਕੇ ਬੋਲਿਆ-'ਮੇਰੀ ਵਾਰੀ ਦੇ ਕੇ ਜਾ। ਵਾਰੀ ਤਾਂ ਬੜਾ ਬਹਾਦਰ ਬਣ ਕੇ ਲਈ, ਵਾਰੀ ਦੇਣ ਲੱਗਿਆਂ ਭੱਜਿਆ ਜਾਨੈਂ ?'

'ਤੂੰ ਸਾਰਾ ਦਿਨ ਵਾਰੀ ਲਏਂ ਤੇ ਮੈਂ ਸਾਰਾ ਦਿਨ ਵਾਰੀ ਦਿੰਦਾ ਰਹਾਂ।'

'ਹਾਂ, ਤੈਨੂੰ ਸਾਰਾ ਦਿਨ ਵਾਰੀ ਦੇਣੀ ਪਏਗੀ।'

'ਨਾ ਖਾਣ ਜਾਵਾਂ ਨਾ ਪੀਣ ਜਾਵਾਂ ?'

'ਮੇਰੀ ਵਾਰੀ ਦਿੱਤੇ ਬਿਨਾਂ ਕਿਤੇ ਨਹੀਂ ਜਾ ਸਕਦਾ।'

'ਮੈਂ ਤੇਰਾ ਕੋਈ ਗੁਲਾਮ ਆਂ ?'

'ਹਾਂ, ਮੇਰਾ ਗੁਲਾਮ ਏਂ।'

'ਮੈਂ ਚੱਲਿਆਂ ਘਰ, ਦੇਖਦਾ ਤੂੰ ਮੇਰਾ ਕੀ ਕਰ ਲੈਨੈਂ ?'

'ਘਰ ਕਿਵੇਂ ਜਾਏਂਗਾ, ਕੋਈ ਮਜ਼ਾਕ ਏ। ਵਾਰੀ ਦਿੱਤੀ ਏ, ਵਾਰੀ ਲਵਾਂਗਾ।'

'ਅੱਛਾ, ਚਲ ਕੱਲ੍ਹ ਮੇਰਾ ਜਿਹੜਾ ਅਮਰੂਦ ਖਾਧਾ ਸੀ ਉਹ ਵਾਪਸ ਕਰ।'

'ਉਹ ਤਾਂ ਢਿੱਡ 'ਚ ਚਲਾ ਗਿਆ।'

'ਕੱਢ ਢਿੱਡ 'ਚੋਂ। ਤੂੰ ਕਿਉਂ ਖਾਧਾ ਮੇਰਾ ਅਮਰੂਦ ?'

'ਅਮਰੂਦ ਤੂੰ ਦਿੱਤਾ, ਤਾਂ ਮੈਂ ਖਾਧਾ। ਤੈਥੋਂ ਮੰਗਣ ਨੀ ਗਿਆ ਸੀ।'

'ਜਦੋਂ ਤੱਕ ਮੇਰਾ ਅਮਰੂਦ ਨਹੀਂ ਦਿੰਦਾ, ਮੈਂ ਵਾਰੀ ਨੀ ਦੇਣੀ।'

ਮੈਂ ਸਮਝਦਾ ਸੀ, ਇਨਸਾਫ਼ ਮੇਰੇ ਵੱਲ਼ ਹੈ। ਆਖਰ ਮੈਂ ਕਿਸੇ ਸਵਾਰਥ ਲਈ ਹੀ ਉਸਨੂੰ ਅਮਰੂਦ ਖਵਾਇਆ ਹੋਵੇਗਾ। ਕਿਹੜਾ ਕੋਈ ਬਿਨਾਂ ਸਵਾਰਥ ਤੋਂ ਕਿਸੇ ਨਾਲ਼ ਵਰਤਦਾ ਹੈ ? ਭੀਖ ਤੱਕ ਤਾਂ ਸਵਾਰਥ ਲਈ ਹੀ ਦਿੰਦੇ ਹਾਂ। ਜਦ ਗਯਾ ਨੇ ਮੇਰਾ ਅਮਰੂਦ ਖਾਧਾ ਹੈ, ਤਾਂ ਫਿਰ ਮੇਰੇ ਤੋਂ ਵਾਰੀ ਲੈਣ ਦਾ ਕੀ ਹੱਕ ਹੈ ? ਰਿਸ਼ਵਤ ਦੇ ਕੇ ਤਾਂ ਲੋਕ ਕਤਲ ਦੀ ਗੱਲ ਹਜ਼ਮ ਕਰ ਜਾਂਦੇ ਹਨ। ਇਹ ਮੇਰਾ ਅਮਰੂਦ ਊਈਂ ਹਜ਼ਮ ਕਰ ਜਾਵੇਗਾ ? ਅਮਰੂਦ ਵੀ ਪੰਜ ਪੈਸੇ ਵਾਲ਼ੇ ਸਨ, ਜਿਹੜੇ ਗਯਾ ਦੇ ਪਿਉ ਨੂੰ ਵੀ ਨਸੀਬ ਨਾ ਹੋਣਗੇ। ਇਹ ਸਰਾਸਰ ਬੇਇਨਸਾਫ਼ੀ ਸੀ।

ਗਯਾ ਨੇ ਮੈਨੂੰ ਆਪਣੇ ਵੱਲ਼ ਖਿਚਦੇ ਹੋਏ ਕਿਹਾ-'ਮੇਰੀ ਵਾਰੀ ਦੇ ਕੇ ਜਾ, ਮਰੂਦ-ਮਰਾਦ ਨੀ ਮੈਨੂੰ ਪਤਾ।'

ਮੇਰੇ ਕੋਲ਼ ਨਿਆਂ ਦੀ ਤਾਕਤ ਸੀ। ਉਹ ਅਨਿਆਂ 'ਤੇ ਡਟਿਆ ਹੋਇਆ ਸੀ। ਮੈਂ ਹੱਥ ਛੁਡਾ ਕੇ ਭੱਜਣਾ ਚਾਹੁੰਦਾ ਸੀ। ਉਹ ਮੈਨੂੰ ਕਿੱਥੇ ਜਾਣ ਦਿੰਦਾ ਸੀ ! ਮੈਂ ਗਾਲ੍ਹ ਕੱਢੀ; ਉਹਨੇ ਉਸ ਤੋਂ ਵੀ ਵੱਡੀ ਗਾਲ੍ਹ ਕੱਢੀ, ਅਤੇ ਗਾਲ੍ਹ ਹੀ ਨਹੀਂ, ਇੱਕ-ਦੋ ਥੱਪੜ ਵੀ ਜੜ੍ਹ ਦਿੱਤੇ। ਮੈਂ ਉਸ ਦੇ ਦੰਦੀ ਵੱਢ ਦਿੱਤੀ। ਉਹਨੇ ਮੇਰੀ ਢੂਹੀ 'ਤੇ ਡੰਡਾ ਜੜ੍ਹ ਦਿੱਤਾ। ਮੈਂ ਰੋਣ ਲੱਗ ਪਿਆ। ਗਯਾ ਮੇਰੇ ਇਸ ਹਥਿਆਰ ਦਾ ਮੁਕਾਬਲਾ ਨਾ ਕਰ ਸਕਿਆ। ਉਹ ਭੱਜ ਗਿਆ। ਮੈਂ ਤੁਰੰਤ ਹੰਝੂ ਪੂੰਝੇ, ਡੰਡੇ ਦੀ ਸੱਟ ਭੁੱਲ ਗਿਆ ਅਤੇ ਹੱਸਦਾ ਹੋਇਆ ਘਰ ਪਹੁੰਚਿਆ ! ਮੈਂ ਥਾਣੇਦਾਰ ਦਾ ਪੁੱਤ ਇੱਕ ਨੀਚ ਜਾਤ ਦੇ ਮੁੰਡੇ ਹੱਥੋਂ ਕੁੱਟਿਆ ਗਿਆ, ਇਹ ਗੱਲ ਮੈਨੂੰ ਉਸ ਸਮੇਂ ਵੀ ਬੇਇੱਜਤੀ ਵਾਲ਼ੀ ਮਹਿਸੂਸ ਹੋਈ; ਪਰ ਘਰੇ ਕਿਸੇ ਕੋਲ਼ ਸ਼ਿਕਾਇਤ ਨਾ ਕੀਤੀ।

## 2.

ਉਨ੍ਹੀਂ ਦਿਨੀਂ ਪਿਤਾ ਜੀ ਦੀ ਉੱਥੋਂ ਬਦਲੀ ਹੋ ਗਈ। ਨਵੀਂ ਦੁਨੀਆਂ ਦੇਖਣ ਦਾ ਅਜਿਹਾ ਚਾਅ ਚੜ੍ਹਿਆ ਕਿ ਆਪਣੇ ਬੇਲੀਆਂ ਤੋਂ ਵਿਛੜਣ ਦਾ ਦੁੱਖ ਨਾ ਹੋਇਆ। ਪਿਤਾ ਜੀ ਦੁਖੀ ਸਨ। ਇਹ ਬਹੁਤ ਆਮਦਨ ਵਾਲ਼ੀ ਥਾਂ ਸੀ। ਮਾਂ ਵੀ ਦੁਖੀ ਸੀ, ਇੱਥੇ ਚੀਜ਼ਾਂ ਸਸਤੀਆਂ ਸਨ, ਅਤੇ ਮੁਹੱਲੇ ਦੀਆਂ ਔਰਤਾਂ ਨਾਲ਼ ਵੀ ਮੋਹ ਪੈ ਗਿਆ ਸੀ, ਪਰ ਮੈਂ ਖੁਸ਼ੀ ਨਾਲ਼ ਫੁੱਲਿਆ ਨਹੀਂ ਸੀ ਸਮਾਉਂਦਾ। ਮੁੰਡਿਆਂ ਕੋਲ਼

ਸ਼ੇਖੀ ਮਾਰ ਰਿਹਾ ਸੀ, ਉੱਥੇ ਅਜਿਹੇ ਘਰ ਥੋੜਾ ਹੁੰਦੇ ਨੇ। ਏਡੇ-ਏਡੇ ਵੱਡੇ-ਵੱਡੇ ਘਰ ਹਨ ਕਿ ਅਸਮਾਨ ਨਾਲ਼ ਗੱਲਾਂ ਕਰਦੇ ਹਨ। ਉੱਥੇ ਤਾਂ ਅੰਗ੍ਰੇਜ਼ੀ ਸਕੂਲ 'ਚ ਕੋਈ ਮਾਸਟਰ ਜੇ ਬੱਚਿਆਂ ਨੂੰ ਕੁੱਟੇ, ਤਾਂ ਉਸਨੂੰ ਜੇਲ੍ਹ ਹੋ ਜਾਂਦੀ ਹੈ। ਮੇਰੇ ਦੋਸਤਾਂ ਦੀਆਂ ਅੱਡੀਆਂ ਅੱਖਾਂ ਅਤੇ ਹੈਰਾਨ ਭਰਿਆ ਲਹਿਜਾ ਦੱਸ ਰਿਹਾ ਸੀ ਕਿ ਮੈਂ ਉਹਨਾਂ ਦੀਆਂ ਨਜ਼ਰਾਂ 'ਚ ਕਿੰਨਾਂ ਵੱਡਾ ਹੋ ਗਿਆ ਹਾਂ। ਬੱਚਿਆਂ 'ਚ ਮਿੱਥ ਨੂੰ ਸੱਚ ਮੰਨ ਲੈਣ ਦੀ ਕਿੰਨੀ ਵੱਡੀ ਸ਼ਕਤੀ ਹੈ, ਜਿਹਨੂੰ ਅਸੀਂ, ਜਿਹੜੇ ਸੱਚ ਨੂੰ ਮਿੱਥ ਬਣਾ ਲੈਂਦੇ ਹਾਂ, ਕੀ ਸਮਝਾਂਗੇ। ਉਹ ਵਿਚਾਰੇ ਮੇਰੇ ਨਾਲ਼ ਆਪਣੀ ਕਿੰਨੀ ਤੁਲਨਾ ਕਰ ਰਹੇ ਸਨ। ਮੰਨੋ ਜਿਵੇਂ ਕਹਿ ਰਹੇ ਹੋਣ- ਤੂੰ ਤਾਂ ਭਰਾਵਾ ਕਿਸਮਤ ਵਾਲ਼ਾ ਏਂ, ਜਾ ਅਸੀਂ ਤਾਂ ਏਸੇ ਉੱਜੜੇ ਪਿੰਡ ਵਿੱਚ ਜਿਊਣਾ ਵੀ ਹੈ ਤੇ ਮਰਨਾ ਵੀ।

ਵੀਹ ਸਾਲ ਲੰਘ ਗਏ। ਮੈਂ ਇੰਜੀਨੀਅਰਿੰਗ ਪਾਸ ਕੀਤੀ ਅਤੇ ਉਸੇ ਜ਼ਿਲ੍ਹੇ ਦਾ ਦੌਰਾ ਕਰਦਾ ਹੋਇਆ, ਉਸੇ ਕਸਬੇ ਵਿੱਚ ਜਾ ਪਹੁੰਚਿਆ, ਅਤੇ ਡਾਕ ਬੰਗਲੇ 'ਚ ਰੁਕਿਆ। ਉਸ ਜਗ੍ਹਾ ਨੂੰ ਦੇਖਦੇ ਹੀ ਬਚਪਨ ਦੀਆਂ ਏਨੀਆਂ ਮਿੱਠੀਆਂ ਬਾਲ-ਯਾਦਾਂ ਜਾਗ ਉੱਠੀਆਂ ਕਿ ਮੈਂ ਸੋਟੀ ਚੁੱਕੀ ਅਤੇ ਕਸਬੇ ਦੀ ਸੈਰ ਨੂੰ ਨਿੱਕਲ ਪਿਆ। ਅੱਖਾਂ ਕਿਸੇ ਪਿਆਸੇ ਮੁਸਾਫਿਰ ਵਾਂਗ ਬਚਪਨ ਦੇ ਉਹਨਾਂ ਮਨੋਰੰਜਨ-ਥਾਂਵਾਂ ਨੂੰ ਵੇਖਣ ਲਈ ਬੇਚੈਨ ਹੋ ਰਹੀਆਂ ਸਨ; ਪਰ ਉਸ ਜਾਣੂ ਨਾਮ ਤੋਂ ਬਿਨਾਂ ਹੋਰ ਕੁਝ ਵੀ ਜਾਣਿਆ-ਪਛਾਣਿਆ ਨਹੀਂ ਸੀ। ਜਿੱਥੇ ਖੰਡਰ ਸਨ, ਉੱਥੇ ਪੱਕੇ ਮਕਾਨ ਸਨ। ਜਿੱਥੇ ਬੋਹੜ ਦਾ ਪੁਰਾਣਾ ਦਰੱਖਤ ਸੀ; ਉੱਥੇ ਇੱਕ ਸੁੰਦਰ ਬਗ਼ੀਚਾ ਸੀ। ਥਾਂ ਦੀ ਤਾਂ ਕਾਇਆਕਲਪ ਹੀ ਹੋ ਗਈ ਸੀ। ਜੇਕਰ ਉਸ ਦੇ ਨਾਂ



ਅਤੇ ਜਗ੍ਹਾ ਦਾ ਪਤਾ ਨਾ ਹੁੰਦਾ, ਤਾਂ ਮੈਂ ਇਸਨੂੰ ਪਛਾਣ ਵੀ ਨਾ ਸਕਦਾ। ਬਚਪਨ ਦੀਆਂ ਇਕੱਠੀਆਂ ਹੋਈਆਂ ਅਤੇ ਅਮਰ ਯਾਦਾਂ ਬਾਹਾਂ ਫੈਲਾਈ ਆਪਣੇ ਉਹਨਾਂ ਪੁਰਾਣੇ ਮਿੱਤਰਾਂ ਨੂੰ ਮਿਲਣ ਲਈ ਬੇਚੈਨ ਹੋ ਰਹੀਆਂ ਸਨ; ਪਰ ਉਹ ਦੁਨੀਆਂ ਹੁਣ ਬਦਲ ਗਈ ਸੀ। ਇਵੇਂ ਜੀਅ ਕਰਦਾ ਸੀ ਕਿ ਇਸ ਧਰਤੀ ਨਾਲ਼ ਲਿਪਟਕੇ ਰੋਵਾਂ ਅਤੇ ਕਹਾਂ, ਤੂੰ ਮੈਨੂੰ ਭੁੱਲ ਗਈ! ਮੈਂ ਤਾਂ ਹੁਣ ਵੀ ਤੇਰਾ ਉਹੀ ਰੂਪ ਵੇਖਣਾ ਚਾਹੁੰਦਾ ਹਾਂ।

ਅਚਾਨਕ ਇੱਕ ਖੁੱਲ੍ਹੀ ਜਗ੍ਹਾ 'ਤੇ ਦੋ-ਤਿੰਨ ਮੁੰਡਿਆਂ ਨੂੰ ਗੁੱਲੀ-ਡੰਡਾ ਖੇਡਦੇ ਵੇਖਿਆ। ਇੱਕ ਪਲ਼ ਲਈ ਤਾਂ ਮੈਂ ਆਪਣੇ-ਆਪ ਨੂੰ ਬਿਲਕੁਲ ਹੀ ਭੁੱਲ ਗਿਆ। ਭੁੱਲ ਗਿਆ ਕਿ ਮੈਂ ਇੱਕ ਵੱਡਾ ਅਫ਼ਸਰ ਹਾਂ, ਅਫ਼ਸਰੀ ਸ਼ਾਨ, ਰੋਅਬ ਅਤੇ ਅਧਿਕਾਰ ਦਿੱਖ ਵਿੱਚ।



ਜਾ ਕੇ ਇੱਕ ਮੁੰਡੇ ਨੂੰ ਪੁੱਛਿਆ-'ਪੁੱਤਰਾ, ਇੱਥੇ ਕੋਈ ਗਯਾ ਨਾਂ ਦਾ ਆਦਮੀ ਰਹਿੰਦੈ ?'

ਇੱਕ ਮੁੰਡੇ ਨੇ ਗੁੱਲੀ-ਡੰਡਾ ਇਕੱਠਾ ਕਰਕੇ ਡਰੀ ਹੋਈ ਅਵਾਜ਼ 'ਚ ਕਿਹਾ-'ਕਿਹੜਾ ਗਯਾ ? ਗਯਾ ਚਮਾਰ ?'

ਮੈਂ ਊਈਂ ਹੀ ਕਿਹਾ-'ਹਾਂ-ਹਾਂ, ਓਹੀ। ਗਯਾ ਨਾਂ ਦਾ ਕੋਈ ਆਦਮੀ ਹੈਗਾ ਤਾਂ। ਸ਼ਾਇਦ ਓਹੀ ਹੋਵੇ।'

'ਹਾਂ ਹੈਗਾ ਤਾਂ ਹੈ।'

'ਜਰਾ ਉਹਨੂੰ ਬੁਲਾ ਲਿਆ ਸਕਦੇ ਓ ?'

ਮੁੰਡਾ ਭੱਜਦਾ ਗਿਆ ਅਤੇ ਪਲਾਂ 'ਚ ਇੱਕ ਕਾਲ਼ੇ ਦਿਓ ਨੂੰ ਨਾਲ਼ ਲਿਆਉਂਦਾ ਦਿਖਾਈ ਦਿੱਤਾ। ਮੈਂ ਦੂਰੋਂ ਹੀ ਪਛਾਣ ਗਿਆ। ਉਸ ਵੱਲ਼ ਭੱਜੇ ਕੇ ਜਾਣਾ ਚਾਹੁੰਦਾ ਸਾਂ ਕਿ ਉਸਨੂੰ ਗਲ਼ੇ ਲਗਾ ਲਵਾਂ; ਪਰ ਕੁਝ ਸੋਚ ਕੇ ਰੁਕ ਗਿਆ। ਬੋਲਿਆ-'ਦੱਸ ਗਯਾ, ਮੈਨੂੰ ਪਛਾਣਿਆ ?'

ਗਯਾ ਨੇ ਝੁਕ ਕੇ ਸਲ਼ਾਮ ਕੀਤੀ- 'ਹਾਂ ਜੀ ਮਾਲਕ, ਭਲਾ ਪਛਾਣੂ ਕਿਉਂ ਨਾ ? ਤੁਸੀਂ ਮਜ਼ੇ 'ਚ ਰਹੇ ?'

'ਬਹੁਤ ਮਜ਼ੇ 'ਚ। ਤੂੰ ਆਪਣੀ ਸੁਣਾ ?'

'ਡਿਪਟੀ ਸਾਹਿਬ ਦਾ ਸਾਈਸ (ਘੋੜੇ ਦੀ ਰਖਵਾਲੀ ਕਰਨ ਵਾਲ਼ਾ ਨੌਕਰ-ਅਨੁਵਾਦਕ) ਹਾਂ।'

'ਮਤਈ, ਮੋਹਨ, ਦੁਰਗਾ ਇਹ ਸਾਰੇ ਕਿੱਥੇ ਨੇ ? ਹੈ ਕੋਈ ਜਾਣਕਾਰੀ ?'

'ਮਤਈ ਤਾਂ ਮਰ ਗਿਆ ਸੀ, ਦੁਰਗਾ ਤੇ ਮੋਹਨ ਡਾਕੀਏ ਬਣ ਗਏ ਨੇ ਅਤੇ ਤੁਸੀਂ ?'

'ਮੈਂ ਤਾਂ ਜਿਲ੍ਹੇ ਦਾ ਇੰਜੀਨੀਅਰ ਹਾਂ।'

'ਸਾਹਬ ਤਾਂ ਪਹਿਲਾਂ ਹੀ ਬੜੇ ਬੁੱਧੀਮਾਨ ਸਨ।'

'ਹੁਣ ਕਦੇ ਗੁੱਲੀ-ਡੰਡਾ ਖੇਡਦੇ ਹੋ ?'

ਗਯਾ ਨੇ ਮੇਰੇ ਵੱਲ ਸਵਾਲੀਆਂ ਨਜ਼ਰਾਂ ਨਾਲ਼ ਵੇਖਿਆ-'ਹੁਣ ਗੁੱਲੀ-ਡੰਡਾ ਕੀ ਖੇਡਾਂਗਾ ਸਾਹਬ, ਹੁਣ ਤਾਂ ਰੋਜ਼ੀ-ਰੋਟੀ ਕਮਾਉਣ ਤੋਂ ਵਿਹਲ ਨੀ ਮਿਲਦੀ।'

'ਆ ਫੇਰ, ਆਪਾਂ ਖੇਡੀਏ। ਤੂੰ ਵਾਰੀ ਲੈ, ਮੈਂ ਵਾਰੀ ਦਿਆਂਗਾ।

'ਤੇਰੀ ਇੱਕ ਵਾਰੀ ਮੇਰੇ ਸਿਰ ਏ। ਅੱਜ ਉਹ ਲੈ ਲਾ।'

ਗਯਾ ਬਹੁਤ ਔਖਾ ਮੰਨਿਆ। ਉਹ ਸੀ ਗਰੀਬ ਮਜ਼ਦੂਰ, ਤੇ ਮੈਂ ਇੱਕ ਵੱਡਾ ਅਫ਼ਸਰ। ਮੇਰੀ ਤੇ ਉਹਦੀ ਕਾਹਦੀ ਜੋੜੀ ? ਬੇਚਾਰਾ ਝਿਜਕ ਰਿਹਾ ਸੀ; ਪਰ ਮੈਨੂੰ ਵੀ ਕੁਝ ਘੱਟ ਝਿਜਕ ਨਹੀਂ ਸੀ; ਇਸ ਕਰਕੇ ਨਹੀਂ ਕਿ ਮੈਂ ਗਯਾ ਨਾਲ਼ ਖੇਡਣ ਜਾ ਰਿਹਾ ਸੀ; ਸਗੋਂ ਇਸ ਕਰਕੇ ਕਿ ਲੋਕ ਇਸ ਖੇਡ ਨੂੰ ਅਜੂਬਾ ਸਮਝ ਕੇ ਤਮਾਸ਼ਾ ਬਣਾ ਲੈਣਗੇ ਅਤੇ ਇੱਥੇ ਖਾਸੀ ਭੀੜ ਲੱਗ ਜਾਵੇਗੀ ਅਤੇ ਭੀੜ 'ਚ ਉਹ ਅਨੰਦ ਨਹੀਂ ਆਏਗਾ; ਪਰ ਖੇਡੇ ਬਿਨਾਂ ਵੀ ਨਹੀਂ ਸੀ ਰਿਹਾ ਜਾਂਦਾ ਸੀ। ਆਖ਼ਰ ਇਹ ਤੈਅ ਹੋਇਆ ਕਿ ਦੋਵੇਂ ਜਣੇ ਬਸਤੀ ਤੋਂ ਦੂਰ ਇਕਾਂਤ 'ਚ ਜਾ ਕੇ ਖੇਡੀਏ। ਉੱਥੇ ਕਿਹੜਾ ਕੋਈ ਦੇਖਣ ਵਾਲ਼ਾ ਹੋਣਾ। ਮਜ਼ੇ ਨਾਲ਼ ਖੇਡਾਂਗੇ ਤੇ ਬਚਪਨ ਦੀ ਉਸ ਮਿਠਾਈ ਨੂੰ ਖੂਬ ਸਵਾਦ ਲੈ-ਲੈ ਖਾਵਾਂਗੇ। ਮੈਂ ਗਯਾ ਨੂੰ ਡਾਕ ਬੰਗਲੇ ਲੈ ਆਇਆ, ਉੱਥੋਂ ਅਸੀਂ ਗੱਡੀ 'ਚ ਬੈਠ ਕੇ ਮੈਦਾਨ ਵੱਲ਼ ਚਲ ਪਏ। ਨਾਲ਼ ਇੱਕ ਕੁਹਾੜੀ ਵੀ ਲੈ ਲਈ। ਮੈਂ ਗੰਭੀਰ ਸੀ, ਪਰ ਗਯਾ ਇਸਨੂੰ ਹਲੇ ਵੀ ਮਜ਼ਾਕ ਹੀ ਸਮਝ ਰਿਹਾ ਸੀ। ਪਰ ਉਸਦੇ ਚਿਹਰੇ 'ਤੇ ਉਤਸ਼ਾਹ ਜਾਂ ਅਨੰਦ ਦਾ ਕੋਈ ਚਿੰਨ੍ਹ ਨਹੀਂ ਸੀ। ਸ਼ਾਇਦ ਉਹ ਸਾਡੇ ਦੋਵਾਂ ਵਿਚਾਲੇ ਜੋ ਫ਼ਰਕ ਪੈ ਗਿਆ ਹੈ, ਉਸ ਬਾਰੇ ਸੋਚਣ 'ਚ ਮਗਨ ਸੀ।

ਮੈਂ ਪੁੱਛਿਆ-'ਗਯਾ ਤੈਨੂੰ ਕਦੇ ਮੇਰੀ ਯਾਦ ਆਈ ਸੀ ? ਸੱਚ ਦੱਸੀਂ।'

ਗਯਾ ਝਿਜਕ ਕੇ ਬੋਲਿਆ-'ਮੈਂ ਥੌਨੂੰ ਕੀ ਯਾਦ ਕਰਦਾ ਹਜ਼ੂਰ, ਇਸ ਲਾਇਕ ਕਿੱਥੇ। ਕਿਸਮਤ 'ਚ ਕੁਝ ਦਿਨ ਤੁਹਾਡੇ ਨਾਲ਼ ਖੇਡਣਾ ਲਿਖਿਆ ਸੀ, ਨਹੀਂ ਤਾਂ ਮੇਰੀ ਕੀ ਔਕਾਤ।'

ਮੈਂ ਕੁਝ ਉਦਾਸ ਹੋ ਕੇ ਕਿਹਾ-'ਪਰ ਮੈਨੂੰ ਤਾਂ ਤੇਰੀ ਅਕਸਰ ਯਾਦ ਆਉਂਦੀ ਸੀ। ਤੇਰਾ ਉਹ ਡੰਡਾ, ਜਿਹੜਾ ਤੂੰ ਕਸ ਕੇ ਮਾਰਿਆ ਸੀ, ਯਾਦ ਏ ਤੈਨੂੰ ?'

ਗਯਾ ਨੇ ਪਛਤਾਵੇ 'ਚ ਕਿਹਾ-'ਉਹ ਤਾਂ ਬਚਪਨਾ ਸੀ ਹਜ਼ੂਰ, ਉਸਦੀ ਯਾਦ ਨਾ ਦਿਵਾਓ।'

'ਲੈ! ਉਹ ਤਾਂ ਮੇਰੇ ਬਚਪਨ ਦੀ ਸਭ ਤੋਂ ਰਸੀਲੀ ਯਾਦ ਏ। ਤੇਰੇ ਉਸ ਡੰਡੇ 'ਚ ਜਿਹੜਾ ਮਜ਼ਾ ਸੀ, ਉਹ ਨਾ ਤਾਂ ਕਦੇ ਇਸ ਅਫ਼ਸਰੀ ਦੇ ਆਦਰ-ਮਾਣ 'ਚ ਮਿਲਿਆ ਨਾ ਕਦੇ ਧਨ-ਦੌਲਤ ਵਿੱਚ। ਕੁਝ ਅਜਿਹੀ ਮਿਠਾਸ ਸੀ ਉਸ ਵਿੱਚ ਕਿ ਅੱਜ ਤੱਕ ਉਸ ਨਾਲ਼ ਮਨ ਮਿੱਠਾ ਹੁੰਦਾ ਰਹਿੰਦਾ ਏ।'

ਇੰਨੇ ਚਿਰ ਨੂੰ ਅਸੀਂ ਬਸਤੀ ਤੋਂ ਕੋਈ ਤਿੰਨ-ਚਾਰ ਮੀਲ ਅੱਗੇ ਲੰਘ ਆਏ ਹਾਂ। ਚਾਰੇ ਪਾਸੇ ਚੁੱਪੀ ਸੀ। ਪੱਛਮ ਵੱਲ਼ ਦੂਰ ਤੱਕ ਵੱਡਾ ਤਲਾਬ ਫੈਲਿਆ ਹੋਇਆ ਸੀ, ਕਿਸੇ ਸਮੇਂ ਜਿੱਥੇ ਆ ਕੇ ਅਸੀਂ ਕਮਲ ਦੇ ਫੁੱਲ ਤੋੜ ਕੇ ਲੈ ਜਾਂਦੇ ਸੀ ਅਤੇ ਉਸਦੇ ਝੁਮਕੇ ਬਣਾ ਕੇ ਕੰਨਾਂ 'ਚ ਪਾ ਲੈਂਦੇ ਸੀ। ਜੇਠ ਮਹੀਨੇ ਦੀ ਸ਼ਾਮ ਕੇਸਰ 'ਚ ਡੁੱਬ ਰਹੀ ਹੈ। ਮੈਂ ਭੱਜ ਕੇ ਇੱਕ ਦਰੱਖਤ 'ਤੇ ਚੜ੍ਹ ਗਿਆ ਅਤੇ ਇੱਕ ਟਾਹਣੀ ਵੱਢ ਲਿਆਂਦੀ। ਕੁਝ ਹੀ ਸਮੇਂ ਗੁੱਲੀ-ਡੰਡਾ ਬਣ ਗਿਆ।

ਖੇਡ ਸ਼ੁਰੂ ਹੋ ਗਈ। ਮੈਂ ਘੁੱਤੀ 'ਚ ਗੁੱਲੀ ਰੱਖ ਕੇ ਉਛਾਲੀ। ਗੁੱਲੀ ਗਯਾ ਦੇ ਮੂੰਹਰਿਓਂ ਨਿੱਕਲੀ।



ਉਸਨੇ ਹੱਥ ਵਧਾਇਆ ਜਿਵੇਂ ਮੱਛੀ ਫੜ੍ਹਦਾ ਹੋਵੇ। ਗੁੱਲੀ ਉਸਦੇ ਪਿਛਾਂਹ ਜਾ ਕੇ ਡਿੱਗੀ। ਇਹ ਉਹੀ ਗਯਾ ਸੀ, ਜਿਸਦੇ ਹੱਥਾਂ 'ਚ ਗੁੱਲੀ ਆਪਣੇ-ਆਪ ਜਾ ਕੇ ਬਹਿ ਜਾਂਦੀ ਸੀ। ਉਹ ਸੱਜੇ-ਖੱਬੇ ਕਿਤੇ ਵੀ ਹੋਵੇ, ਗੁੱਲੀ ਉਸਦੀਆਂ ਹਥੇਲੀਆਂ 'ਚ ਜਾ ਪਹੁੰਚਦੀ ਸੀ। ਜਿਵੇਂ ਗੁੱਲੀਆਂ ਨੂੰ ਵੱਸ ਵਿੱਚ ਕਰ ਲੈਂਦਾ ਹੋਵੇ। ਨਵੀਂ ਗੁੱਲੀ, ਪੁਰਾਣੀ ਗੁੱਲੀ, ਛੋਟੀ ਗੁੱਲੀ, ਵੱਡੀ ਗੁੱਲੀ, ਤਿੱਖੀ ਗੁੱਲੀ, ਸਿੱਧੀ ਗੁੱਲੀ, ਸਾਰੀਆਂ ਉਸ ਨਾਲ਼ ਮਿਲ ਜਾਂਦੀਆਂ ਸਨ। ਜਿਵੇਂ ਉਸਦੇ ਹੱਥਾਂ 'ਚ ਚੁੰਬਕ ਲੱਗਿਆ ਹੋਵੇ, ਜਿਹੜਾ ਗੁੱਲੀਆਂ ਨੂੰ ਖਿੱਚ ਲੈਂਦਾ ਹੋਵੇ, ਪਰ ਅੱਜ ਗੁੱਲੀ ਨੂੰ ਉਸ ਨਾਲ਼ ਪ੍ਰੇਮ ਨਹੀਂ ਰਿਹਾ। ਮੈਂ ਫਿਰ ਤੋਂ ਵਾਰੀ ਲੈਣੀ ਸ਼ੁਰੂ ਕੀਤੀ। ਮੈਂ ਤਰ੍ਹਾਂ-ਤਰ੍ਹਾਂ ਦੀਆਂ ਹੇਰਾਫੇਰੀਆਂ ਕਰ ਰਿਹਾ ਸੀ। ਅਭਿਆਸ ਦੀ ਕਸਰ ਬੇਈਮਾਨੀ ਨਾਲ਼ ਪੂਰੀ ਕਰ ਰਿਹਾ ਸੀ। ਖੁੰਝ ਜਾਣ 'ਤੇ ਵੀ ਡੰਡਾ ਚਲਾਈ ਜਾਂਦਾ ਸੀ; ਭਾਂਵੇਂ ਨਿਯਮਾਂ ਮੁਤਾਬਿਕ ਗਯਾ ਦੀ ਵਾਰੀ ਆਉਣੀ ਚਾਹੀਦੀ ਸੀ। ਗੁੱਲੀ 'ਤੇ ਜਦੋਂ ਹਲਕਾ ਟੁੱਲ ਵੱਜਦਾ ਤਾਂ ਉਹ ਥੋੜ੍ਹੀ ਦੂਰੀ 'ਤੇ ਡਿੱਗ ਪੈਂਦੀ, ਅਤੇ ਮੈਂ ਝੱਟ ਉਸਨੂੰ ਖੁਦ ਚੁੱਕ ਲੈਂਦਾ ਅਤੇ ਦੋ ਵਾਰ ਟੁੱਲ ਲਾਉਂਦਾ। ਗਯਾ ਇਹ ਸਾਰੀਆਂ ਬੇਨਿਯਮੀਆਂ ਦੇਖ ਰਿਹਾ ਸੀ, ਪਰ ਬੋਲਿਆ ਕੁੱਝ ਨਾ, ਜਿਵੇਂ ਸਾਰੇ ਕਾਇਦੇ-ਕਨੂੰਨ ਭੁੱਲ ਗਿਆ ਹੋਵੇ। ਉਸਦਾ ਨਿਸ਼ਾਨਾ ਕਿੰਨਾ ਪੱਕਾ ਸੀ। ਉਹਦੇ ਹੱਥੋਂ ਛੁੱਟਦੇ ਹੀ ਗੁੱਲੀ ਦਾ ਕੰਮ ਸੀ ਡੰਡੇ ਨਾਲ਼ ਟਕਰਾ ਜਾਣਾ; ਪਰ ਅੱਜ ਉਹ ਗੁੱਲੀ ਡੰਡੇ ਨਾਲ਼ ਲੱਗਦੀ ਹੀ ਨਹੀਂ ਸੀ। ਕਦੇ ਸੱਜੇ ਜਾਂਦੀ ਸੀ, ਕਦੇ ਖੱਬੇ, ਕਦੇ ਅੱਗੇ, ਕਦੇ ਪਿੱਛੇ।



ਅੱਧਾ ਘੰਟਾ ਵਾਰੀ ਲੈਣ ਤੋਂ ਪਿੱਛੋਂ ਇੱਕ ਵਾਰ ਗੁੱਲੀ ਡੰਡੇ 'ਤੇ ਆ ਲੱਗੀ। ਮੈਂ ਹੇਰਾ-ਫੇਰੀ ਕੀਤੀ, ਗੁੱਲੀ ਡੰਡੇ 'ਚ ਨਹੀਂ ਲੱਗੀ, ਬਿਲਕੁਲ ਕੋਲ਼ ਦੀ ਗਈ ਏ; ਪਰ ਲੱਗੀ ਨਹੀਂ।

ਗਯਾ ਨੇ ਕਿਸੇ ਵੀ ਪ੍ਰਕਾਰ ਦਾ ਅਸੰਤੋਸ਼ ਜ਼ਾਹਰ ਨਾ ਕੀਤਾ।

'ਨਹੀਂ ਲੱਗੀ ਹੋਣੀ।'

'ਜੇ ਡੰਡੇ 'ਤੇ ਲੱਗਦੀ ਤਾਂ ਕੀ ਮੈਂ ਬੇਈਮਾਨੀ ਕਰਦਾ?'



'ਨਾ ਭਰਾ, ਤੂੰ ਕਿਉਂ ਬੇਈਮਾਨੀ ਕਰੇਂਗਾ!'

ਬਚਪਨ 'ਚ ਮਜ਼ਾਲ ਸੀ, ਕਿ ਮੈਂ ਅਜਿਹਾ ਘਪਲਾ ਕਰਕੇ ਜਿਉਂਦਾ ਬਚ ਜਾਂਦਾ। ਇਹੀ ਗਯਾ ਧੌਣ 'ਤੇ ਚੜ ਜਾਂਦਾ; ਪਰ ਅੱਜ ਮੈਂ ਕਿੰਨੀ ਅਸਾਨੀ ਨਾਲ਼ ਉਸਨੂੰ ਧੋਖਾ ਦਿੰਦਾ ਜਾ ਰਿਹਾ ਸੀ। ਗਯਾ ਏ! ਸਾਰੀਆਂ ਗੱਲਾਂ ਭੁੱਲ ਗਿਆ।

ਅਚਾਨਕ ਗੁੱਲੀ ਫਿਰ ਤੋਂ ਡੰਡੇ 'ਤੇ ਵੱਜੀ ਅਤੇ ਇੰਨੀ ਜ਼ੋਰ ਨਾਲ਼ ਵੱਜੀ ਜਿਵੇਂ ਗੋਲ਼ੀ ਚੱਲੀ ਹੋਵੇ। ਇਸ ਪ੍ਰਤੱਖ ਸਬੂਤ ਸਾਹਮਣੇ ਕਿਸੇ ਤਰ੍ਹਾਂ ਦੀ ਹੇਰਾ-ਫੇਰੀ ਕਰਨ ਦੀ ਮੇਰੀ ਹਿੰਮਤ ਇਸ ਸਮੇਂ ਵੀ ਨਾ ਹੋ ਸਕੀ; ਪਰ ਕਿਉਂ ਨਾ ਇੱਕ ਵਾਰ ਸੱਚ ਨੂੰ ਝੂਠ ਬਣਾਉਣ ਦੀ ਕੋਸ਼ਿਸ਼ ਕਰਾਂ? ਮੇਰਾ ਹਰਜ਼ ਹੀ ਹੈ। ਜੇ ਮੰਨ ਗਿਆ ਤਾਂ ਠੀਕ ਏ, ਨਹੀਂ ਤਾਂ ਕੁਝ ਸਮੇਂ ਵਾਰੀ ਦੇਣੀ ਹੀ ਪੈਣੀ ਏ? ਹਨੇਰੇ ਦਾ ਬਹਾਨਾ ਬਣਾ ਕੇ ਛੇਤੀ ਖਹਿੜਾ ਛੜਾ ਲਊਂ। ਫੇਰ ਕੀਹਨੇ ਵਾਰੀ ਦੇਣ ਆਉਣਾ ਏ।

ਗਯਾ ਨੇ ਜਿੱਤ ਦੀ ਖ਼ੁਸ਼ੀ 'ਚ ਕਿਹਾ-'ਲੱਗ ਗੀ, ਲੱਗ ਗੀ! ਟਣ ਕਰਕੇ ਬੋਲੀ ਏ।'

ਮੈਂ ਅਣਜਾਣ ਬਣਨ ਦੀ ਕੋਸ਼ਿਸ਼ ਕਰਦੇ ਹੋਏ ਕਿਹਾ-'ਤੂੰ ਲੱਗਦੇ ਦੇਖਿਆ? ਮੈਂ ਤਾਂ ਨੀ ਦੇਖਿਆ।'

'ਟਣ ਕਰਕੇ ਬੋਲੀ ਏ ਹਜ਼ੂਰ !'

'ਖੌਰੇ ਜੇ ਕਿਸੇ ਇੱਟ ਨਾਲ਼ ਲੱਗੀ ਹੋਵੇ ?'

ਇਹ ਸ਼ਬਦ ਮੇਰੇ ਮੂੰਹ 'ਚੋਂ ਕਿੱਦਾਂ ਨਿੱਕਲ਼ੇ, ਇਸਦੀ ਮੈਨੂੰ ਖ਼ੁਦ ਹੈਰਾਨ ਹੈ। ਇਸ ਸੱਚ ਨੂੰ ਝੁਠਲਾਉਣਾ ਓਵੇਂ ਹੀ ਸੀ ਜਿਵੇਂ ਦਿਨ ਨੂੰ ਰਾਤ ਕਹਿਣਾ। ਅਸੀਂ ਦੋਵਾਂ ਨੇ ਗੁੱਲੀ ਨੂੰ ਡੰਡੇ 'ਚ ਜ਼ੋਰ ਨਾਲ਼ ਵੱਜਦੇ ਦੇਖਿਆ ਸੀ; ਪਰ ਗਯਾ ਨੇ ਮੇਰੀ ਗੱਲ ਮੰਨ ਲਈ।



'ਹਾਂ, ਕਿਸੇ ਇੱਟ 'ਚ ਹੀ ਲੱਗੀ ਹੋਣੀ ਏ। ਡੰਡੇ 'ਚ ਵੱਜਦੀ, ਤਾਂ ਏਨੀ ਅਵਾਜ਼ ਨੀ ਸੀ ਆਉਣੀ।'

ਮੈਂ ਫਿਰ ਵਾਰੀ ਲੈਣੀ ਸ਼ੁਰੂ ਕਰ ਦਿੱਤੀ; ਪਰ ਏਨੀ ਪ੍ਰਤੱਖ ਹੇਰਾਫੇਰੀ ਕਰਨ ਤੋਂ ਬਾਅਦ, ਗਯਾ ਦੀ ਸਰਲਤਾ 'ਤੇ ਮੈਨੂੰ ਤਰਸ ਆਉਣ ਲੱਗ ਪਿਆ, ਇਸ ਕਰਕੇ ਜਦੋਂ ਤੀਜੀ ਵਾਰ ਗੁੱਲੀ ਡੰਡੇ 'ਤੇ ਲੱਗੀ, ਤਾਂ ਮੈਂ ਬੜੀ ਹਲ਼ੀਮੀ ਨਾਲ਼ ਵਾਰੀ ਦੇਣੀ ਤੈਅ ਕਰ ਲਈ।

ਗਯਾ ਨੇ ਕਿਹਾ– 'ਹੁਣ ਤਾਂ ਹਨੇਰਾ ਹੋ ਗਿਆ ਭਰਾਵਾ, ਕੱਲ੍ਹ 'ਤੇ ਰੱਖ ਲਓ।'

ਮੈਂ ਸੋਚਿਆ, ਕੱਲ੍ਹ ਤਾਂ ਬਹੁਤ ਸਮਾਂ ਹੋਵੇਗਾ, ਇਹ ਪਤਾ ਨਹੀਂ ਕਿੰਨਾ ਚਿਰ ਵਾਰੀ ਲਏ, ਇਸ ਲਈ ਹੁਣੇ ਹੀ ਮਾਮਲਾ ਖ਼ਤਮ ਕਰ ਲੈਣਾ ਵਧੀਆ ਰਹੇਗਾ।

'ਨਹੀਂ, ਨਹੀਂ। ਹਲੇ ਤਾਂ ਬਥੇਰਾ ਚਾਨਣਾ। ਤੂੰ ਆਪਣੀ ਵਾਰੀ ਹੁਣੇ ਲੈ ਲਾ।'

'ਗੁੱਲੀ ਦਿਖਣੀ ਨੀ।'

'ਕੋਈ ਪਰਵਾਹ ਨੀ।'

ਗਯਾ ਨੇ ਵਾਰੀ ਲੈਣੀ ਸ਼ੁਰੂ ਕੀਤੀ, ਪਰ ਹੁਣ ਉਸ ਨੂੰ ਬਿਲਕੁਲ ਵੀ ਮਹਾਰਤ ਨਹੀਂ ਸੀ। ਉਸ ਨੇ ਦੋ ਵਾਰ ਟੁੱਲ ਲਾਉਣ ਦੀ ਕੋਸ਼ਿਸ਼ ਕੀਤੀ; ਪਰ ਦੋਵੇਂ ਵਾਰ ਖੁੰਝ ਗਿਆ। ਇੱਕ ਮਿੰਟ ਤੋਂ ਵੀ ਘੱਟ ਸਮੇਂ 'ਚ ਉਸ ਦੀ ਵਾਰੀ ਖ਼ਤਮ ਹੋ ਗਈ। ਬੇਚਾਰਾ ਇੱਕ ਘੰਟਾ ਵਾਰੀ ਦਿੰਦਾ ਰਿਹਾ; ਪਰ ਇੱਕ ਮਿੰਟ 'ਚ ਹੀ

ਆਪਣੀ ਵਾਰੀ ਗੁਆ ਬੈਠਾ। ਮੈਂ ਆਪਣੀ ਖੁੱਲ੍ਹਦਿਲੀ ਦਿਖਾਈ।

'ਇੱਕ ਵਾਰੀ ਹੋਰ ਖੇਡ ਲੈ। ਤੂੰ ਤਾਂ ਪਹਿਲੀ ਵਾਰੀ 'ਚ ਹੀ ਖੁੰਝ ਗਿਆ।'

'ਨਾ ਭਰਾ, ਹੁਣ ਤਾਂ ਹਨੇਰਾ ਹੋ ਗਿਆ।'

'ਹੁਣ ਤੈਨੂੰ ਅਭਿਆਸ ਨੀ ਰਿਹਾ। ਕੀ ਕਦੇ ਖੇਡਦਾ ਨੀ ?'

'ਖੇਡਣ ਤਾਂ ਸਮਾਂ ਹੁਣ ਕਿੱਥੇ ਮਿਲ਼ਦਾ ਭਰਾਵਾ !'

ਅਸੀਂ ਦੋਵੇਂ ਗੱਡੀ 'ਚ ਜਾ ਬੈਠੇ ਅਤੇ ਦੀਵੇ ਜਗਦੇ-ਜਗਦੇ ਟਿਕਾਣੇ 'ਤੇ ਪਹੁੰਚ ਗਏ। ਗਯਾ ਨੇ ਜਾਂਦੇ-ਜਾਂਦੇ ਕਿਹਾ-'ਕੱਲ੍ਹ ਇੱਥੇ ਗੁੱਲੀ-ਡੰਡਾ ਖੇਡਿਆ ਜਾਵੇਗਾ। ਸਾਰੇ ਪੁਰਾਣੇ ਖਿਡਾਰੀ ਖੇਡਣਗੇ। ਤੁਸੀਂ ਵੀ ਆਉਂਗੇ ? ਜਦ ਤੁਹਾਨੂੰ ਵਿਹਲ ਹੋਵੇ, ਉਦੋਂ ਹੀ ਖਿਡਾਰੀਆਂ ਨੂੰ ਸੱਦਾਂਗਾ।'

ਮੈਂ ਸ਼ਾਮ ਦਾ ਸਮਾਂ ਦਿੱਤਾ ਅਤੇ ਦੂਜੇ ਦਿਨ ਮੈਚ ਦੇਖਣ ਆ ਗਿਆ। ਕੋਈ ਦਸ-ਦਸ ਆਦਮੀਆਂ ਦੀ ਟੋਲੀ ਹੋਵੇਗੀ। ਕਈ ਤਾਂ ਮੇਰੇ ਬਚਪਨ ਦੇ ਸਾਥੀ ਨਿੱਕਲ਼ੇ। ਬਹੁਤੇ ਨੌਜਵਾਨ ਸਨ, ਜਿੰਨ੍ਹਾ ਨੂੰ ਮੈਂ ਪਛਾਣ ਨਾ ਸਕਿਆ। ਖੇਡ ਸ਼ੁਰੂ ਹੋ ਗਈ। ਮੈਂ ਗੱਡੀ 'ਚ ਬੈਠਾ-ਬੈਠਾ ਹੀ ਤਮਾਸ਼ਾ ਦੇਖਣ ਲੱਗਿਆ। ਅੱਜ ਤਾਂ ਗਯਾ ਦੀ ਖੇਡ, ਉਸਦੀ ਉਹ ਮਹਾਰਤ ਦੇਖ ਕੇ ਹੈਰਾਨ ਰਹਿ ਗਿਆ। ਟੁੱਲ ਲਾਉਂਦਾ ਤਾਂ ਗੁੱਲੀ ਅਕਾਸ਼ ਨਾਲ਼ ਗੱਲਾਂ ਕਰਦੀ। ਕੱਲ੍ਹ ਜਿਹੀ ਝਿਜਕ ਅਤੇ ਹਿਚਕਿਚਾਹਟ, ਉਹ ਬੇਦਿਲੀ ਅੱਜ ਨਹੀਂ ਸੀ। ਬਚਪਨ 'ਚ ਜਿਹੜੀ ਗੱਲ ਸੀ, ਅੱਜ ਉਹ ਹੋਰ ਪਕੇਰੀ ਹੋ ਗਈ ਸੀ। ਜੇਕਰ ਕਿਤੇ ਕੱਲ੍ਹ ਉਹਨੇ ਮੇਰੇ ਤੋਂ



ਇੰਝ ਵਾਰੀ ਲਈ ਹੁੰਦੀ, ਤਾਂ ਮੈਂ ਜ਼ਰੂਰ ਰੋਣ ਲੱਗ ਪੈਂਦਾ। ਉਹਦੇ ਡੰਡੇ ਦੀ ਸੱਟ ਖਾ ਕੇ ਗੁੱਲੀ ਦੋ ਸੌ ਗਜ਼ ਦੀ ਖ਼ਬਰ ਲਿਆਉਂਦੀ।

ਵਾਰੀ ਦੇਣ ਵਾਲ਼ਿਆਂ 'ਚੋਂ ਇੱਕ ਨੌਜਵਾਨ ਨੇ ਹੇਰਾ-ਫੇਰੀ ਕੀਤੀ! ਉਸ ਦੇ ਕਹਿਣੇ ਅਨੁਸਾਰ ਉਸਨੇ ਗੁੱਲੀ ਬੁੱਚ ਲਈ ਸੀ। ਗਯਾ ਦਾ ਕਹਿਣਾ ਸੀ ਕਿ ਗੁੱਲੀ ਧਰਤੀ ਨਾਲ਼ ਲੱਗ ਕੇ ਉਛਲੀ ਸੀ। ਇਸ 'ਤੇ ਦੋਵਾਂ 'ਚ ਖੜਕਣ ਦੀ ਨੌਬਤ ਆ ਗਈ। ਨੌਜਵਾਨ ਦਬ ਗਿਆ। ਗਯਾ ਦਾ ਤਪਦਾ ਹੋਇਆ ਚਿਹਰਾ ਦੇਖਕੇ ਨੌਜਵਾਨ ਡਰ ਗਿਆ। ਜੇਕਰ ਉਹ ਨਾ ਦਬਦਾ, ਤਾਂ ਜ਼ਰੂਰ ਮਾਰ-ਕੁਟਾਈ ਹੋ ਜਾਂਦੀ। ਮੈਂ ਖੇਡ ਵਿੱਚ ਨਹੀਂ ਸਾਂ; ਪਰ ਦੂਜਿਆਂ ਨੂੰ ਖੇਡਦਾ ਦੇਖ ਕੇ ਮੈਨੂੰ ਵੀ ਉਹੀ ਬਚਪਨ ਵਾਲ਼ਾ ਅਨੰਦ ਆ ਰਿਹਾ ਸੀ, ਜਦੋਂ ਅਸੀਂ ਸਾਰਾ ਕੁਝ ਭੁੱਲ ਕੇ ਖੇਡ 'ਚ ਹੀ ਮਸਤ ਹੋ ਜਾਂਦੇ ਸੀ। ਹੁਣ ਮੈਨੂੰ ਪਤਾ ਲੱਗਿਆ ਕਿ ਕੱਲ੍ਹ ਗਯਾ ਮੇਰੇ ਨਾਲ਼ ਖੇਡਿਆ ਨਹੀਂ, ਬਸ ਖੇਡਣ ਦਾ ਬਹਾਨਾ ਕੀਤਾ। ਉਸ ਨੇ ਮੈਨੂੰ ਤਰਸ ਦਾ ਪਾਤਰ ਸਮਝਿਆ। ਮੈਂ ਹੇਰਾਫੇਰੀ ਕੀਤੀ, ਬੇਈਮਾਨੀਆਂ ਕੀਤੀਆਂ; ਪਰ ਉਸ ਨੂੰ ਭੋਰਾ ਵੀ ਗੁੱਸਾ ਨਾ ਆਇਆ। ਇਸ ਲਈ ਕਿ ਉਹ ਖੇਡ ਨਹੀਂ ਰਿਹਾ ਸੀ, ਮੈਨੂੰ ਖਿਡਾ ਰਿਹਾ ਸੀ, ਮੇਰਾ ਮਾਣ ਰੱਖ ਰਿਹਾ ਸੀ। ਉਹ ਮੇਰੇ ਤੋਂ ਵਾਰੀ ਲੈ ਕੇ ਮੇਰਾ ਕਚੂੰਮਰ ਨਹੀਂ ਸੀ ਕੱਢਣਾ ਚਾਹੁੰਦਾ। ਮੈਂ ਹੁਣ ਅਫ਼ਸਰ ਹਾਂ। ਇਹ ਅਫ਼ਸਰੀ ਮੇਰੇ ਅਤੇ ਉਸ ਵਿਚਕਾਰ ਇੱਕ ਕੰਧ ਬਣ ਗਈ ਹੈ। ਹੁਣ ਮੈਂ ਉਸ ਦਾ ਲਿਹਾਜ ਹਾਸਲ ਕਰ ਸਕਦਾ ਹਾਂ, ਆਦਰ ਹਾਸਲ ਕਰ ਸਕਦਾ ਹਾਂ, ਪਰ ਸਾਥ ਨਹੀਂ ਸੀ ਹਾਸਲ ਕਰ ਸਕਦਾ। ਜਦੋਂ ਬਚਪਨ ਸੀ, ਉਦੋਂ ਮੈਂ ਉਸਦੇ ਬਰਾਬਰ ਸੀ। ਸਾਡੇ ਵਿੱਚ ਕੋਈ ਫ਼ਰਕ ਨਹੀਂ ਸੀ। ਇਹ ਅਹੁਦਾ ਹਾਸਲ ਕਰਕੇ ਹੁਣ ਮੈਂ ਸਿਰਫ਼ ਉਸਦੇ ਤਰਸ ਦੇ ਕਾਬਲ ਹਾਂ। ਉਹ ਮੈਨੂੰ ਹੁਣ ਆਪਣੇ ਨਾਲ਼ ਦਾ ਨਹੀਂ ਸਮਝਦਾ। ਉਹ ਵੱਡਾ ਹੋ ਗਿਆ ਹੈ ਤੇ ਮੈਂ ਛੋਟਾ ਹੋ ਗਿਆ ਹਾਂ।



